# ਵਿਲੱਖਣ ਪੰਥ- ਨਾਮਧਾਰੀ




**ਵਰਿਆਮ ਸਿੰਘ ਸੰਧੂ**

# ਵਿਲੱਖਣ ਪੰਥ– ਨਾਮਧਾਰੀ

## ਵਰਿਆਮ ਸਿੰਘ ਸੰਧੂ

ਨਾਮਧਾਰੀਆਂ ਦੀ ਅਨੂਠੀ ਪਛਾਣ ਅਤੇ ਸ਼ਾਨਾਂ–ਮੱਤਾ ਰਾਂਗਲਾ ਇਤਿਹਾਸ ਹੈ। ਇਹ ਇਤਿਹਾਸ ਕੇਵਲ 'ਨਾਮਧਾਰੀਆਂ ਦਾ ਹੀ ਨਹੀਂ' ਸਗੋਂ ਸਮੁੱਚੇ ਭਾਈਚਾਰੇ ਤੇ ਮੁਲਕ ਦਾ ਆਪਣਾ ਇਤਿਹਾਸ ਹੈ। ਧਰਮ, ਸਮਾਜ ਤੇ ਰਾਜਨੀਤੀ ਦੇ ਖੇਤਰ ਵਿਚ ਨਾਮਧਾਰੀਆਂ ਵਲੋਂ ਪ੍ਰਥਮ ਤੇ ਵਿਲੱਖਣ ਪੈੜਾਂ ਉਲੀਕੀਆਂ ਗਈਆਂ, ਨਵੇਂ ਪੂਰਨ ਪਾਏ ਗਏ। ਪੰਜਾਬ ਉੱਤੇ ਅੰਗਰੇਜ਼ਾਂ ਦੇ ਰਾਜਸੀ ਅਤੇ ਸੱਭਿਆਚਾਰਕ ਹਮਲੇ ਦੇ ਫਲਸਰੂਪ ਪੰਜਾਬ ਰਾਜਸੀ ਤੌਰ ਤੇ ਨਿੱਸਲ ਹੋਇਆ ਪਿਆ ਸੀ; ਵੱਡੇ ਵੱਡੇ ਸਰਦਾਰ ਅੰਗਰੇਜ਼ਾਂ ਤੋਂ ਜਾਗੀਰਾਂ ਲੈ ਕੇ ਅੰਗਰੇਜ਼ 'ਮਾਈ–ਬਾਪ' ਅੱਗੇ 'ਜੀ ਹਜ਼ੂਰ' ਦੀ ਮੁਦਰਾ ਵਿਚ ਸਿਰ ਝੁਕਾਈ ਖੜ੍ਹੋਤੇ ਸਨ; ਧਾਰਮਿਕ ਤੇ ਸਮਾਜਿਕ ਜੀਵਨ ਨਿਘਾਰ ਦੀਆਂ ਡੂੰਘਾਣਾ ਤੱਕ ਖਿਸਮ ਗਿਆ ਸੀ। ਇਹੋ ਹੀ ਸਮਾਂ ਸੀ ਜਦੋਂ ਸਤਿਗੁਰੂ ਰਾਮ ਸਿੰਘ ਹੁਰਾਂ ਦੀ ਅਗਵਾਈ ਵਿਚ ਉਨ੍ਹਾਂ ਦੇ ਵਿਚਾਰਾਂ ਦੀ ਉਂਗਲ ਫੜ੍ਹ ਕੇ ਡੂੰਘੀਆਂ ਖਡਾਂ ਵਿਚੋਂ ਗਰਕਿਆ ਹੋਇਆ ਪੰਜਾਬ, ਮੁੜ ਉਭਰਨਾ ਤੇ ਉਠਣਾ ਸੁਰੂ ਹੋਇਆ ਤੇ ਕੁਝ ਹੀ ਸਾਲਾਂ ਵਿਚ ਅੰਗਰੇਜ਼ੀ ਹਕੂਮਤ ਦੇ ਦਬਦਬੇ ਨਾਲ ਨਮੋਸ਼ੀ ਵਿਚ ਝੁਕੀ ਹੋਈ ਪੰਜਾਬ ਦੀ ਧੋਣ ਫਿਰ ਇਕ ਵਾਰ ਮਾਣ ਨਾਲ ਉੱਚੀ ਹੋਈ।

ਸਵੈ–ਮਾਣ ਵਿਚ ਉੱਠੀਆਂ ਉੱਚੀਆਂ ਧੋਣਾਂ ਸਥਾਪਤ ਤਾਕਤਾਂ ਲਈ ਹਮੇਸ਼ਾਂ ਖਤਰਨਾਕ ਵੰਗਾਰ ਹੁੰਦੀਆਂ ਹਨ। ਇਹੋ ਹੀ ਕਾਰਨ ਹੈ ਕਿ ਸਮੇਂ ਦੀ

ਹਕੂਮਤ ਨੂੰ ਨਾਮਧਾਰੀ ਸਤਿਗੁਰੂ ਨੂੰ ਰੰਗੂਨ ਵਿਚ ਨਜ਼ਰ ਬੰਦ ਕਰਨਾ ਪਿਆ ਤੇ ਉਨ੍ਹਾਂ ਦੇ ਤੇਜੱਸਵੀ ਸਿੱਖ ਸੇਵਕਾਂ ਨੂੰ ਤੋਪਾਂ ਸਾਹਮਣੇ ਖੜ੍ਹੇ ਕਰਕੇ, ਧੌਣਾ ਉੱਚੀਆਂ ਕਰਨ ਦੀ ਸਜ਼ਾ ਵਜੋਂ ਉਡਾਇਆ ਗਿਆ। ਨਾਮਧਾਰੀ ਸਤਿਗੁਰੂ ਜੀ ਨੇ ਅੰਗਰੇਜ਼ਾਂ ਦੀਆਂ ਅਦਾਲਤਾਂ, ਨੌਕਰੀਆਂ, ਕਾਨੂੰਨਾਂ, ਸਕੂਲਾਂ ਅਤੇ ਬਸਤਰਾਂ ਦਾ ਬਾਈਕਾਟ ਕਰਕੇ ਪੰਜਾਬ ਕੌਮ ਦੇ ਮਨਾਂ ਵਿਚ ਇਕ ਭਰੋਸੇ ਦਾ ਤੇ ਸੁਤੰਤਰਤਾ ਦਾ ਬੀਜ ਬੀਜਿਆ ਤੇ ਉਸਦੇ ਸਮਾਨੰਤਰ ਇਕ ਆਪਣਾ ਵੱਖਰਾ ਪ੍ਰਬੰਧ ਤੇ ਸੰਗਠਨ ਉਸਾਰਿਆ।

ਆਜ਼ਾਦੀ ਸੰਗਰਾਮ ਦੇ ਖੇਤਰ ਵਿਚ ਨਾਮਧਾਰੀਆਂ ਦੀ ਇਸ ਅਭੂਤਪੂਰਵਕ ਦੇਣ ਨੇ ਆਉਣ ਵਾਲੇ ਸਮੇਂ ਵਿਚ ਸਿਰਜੇ ਜਾਣ ਵਾਲੇ ਪੰਜਾਬ ਤੇ ਭਾਰਤੀ ਇਤਿਹਾਸ ਨੂੰ ਡੂੰਘੀ ਤਰ੍ਹਾਂ ਪ੍ਰਭਾਵਤ ਕੀਤਾ। ਬਾਬਾ ਸੋਹਣ ਸਿੰਘ ਭਕਨਾ ਜੋ ਗਦਰ ਪਾਰਟੀ ਦੇ ਪਹਿਲੇ ਪ੍ਰਧਾਨ ਬਣੇ ਉਹ ਆਪਣੀ ਜਵਾਨੀ ਦੇ ਦਿਨਾਂ ਵਿਚ ਇਕ ਨਾਮਧਾਰੀ ਬਜ਼ੁਰਗ ਬਾਬਾ ਕੇਸਰ ਸਿੰਘ ਤੋਂ ਪ੍ਰਭਾਵਤ ਹੋ ਕੇ ਹੀ ਸੁੱਚਜੀ ਜੀਵਨ ਜਾਚ ਵੱਲ ਪਰਤੇ ਸਨ। ਸ਼ਹੀਦ ਭਗਤ ਸਿੰਘ ਨੇ ਆਪਣੀਆਂ ਲਿਖਤਾਂ ਵਿਚ ਨਾਮਧਾਰੀਆਂ ਦੀਆਂ ਕੁਰਬਾਨੀਆਂ ਤੋਂ ਪ੍ਰਭਾਵਤ ਹੋਣ ਦੀ ਗੱਲ ਕੀਤੀ ਹੈ। ਮਹਾਤਮਾ ਗਾਂਧੀ, ਕੋਈ ਮੰਨੇ ਚਾਹੇ ਨਾ, ਸੁਚੇਤ ਜਾਂ ਅਚੇਤ ਨਾਮਧਾਰੀਆਂ ਦੀ ਅੰਗਰੇਜ਼ਾਂ ਨਾਲ ਨਾ ਮਿਲਵਰਤਨ ਦੀ ਲਹਿਰ ਤੋਂ ਪ੍ਰਭਾਵਤ ਹੋ ਕੇ ਹੀ 'ਨਾ ਮਿਲਵਰਤਨ' ਲਹਿਰ ਸੁਰੂ ਕਰਦੇ ਹਨ। ਲਿਖਤੀ ਤੌਰ ਤੇ ਭਾਵੇਂ ਗਾਂਧੀ ਦਾ ਨਾਮਧਾਰੀਆਂ ਤੋਂ ਪ੍ਰਭਾਵਤ ਹੋ ਕੇ ਨਾ ਮਿਲਵਰਤਨ ਲਹਿਰ ਚਲਾਉਣ ਦਾ ਕਿਧਰੇ ਜ਼ਿਕਰ ਹੋਵੇ ਜਾਂ ਨਾ ਹੋਵੇ ਪਰ ਇਸ ਲਹਿਰ ਦੇ ਮਹੱਤਵ ਦਾ ਗਾਂਧੀ ਨੂੰ ਪਤਾ ਜ਼ਰੂਰ ਸੀ। ਜੇ ੧੯੪੭ ਵਿਚ ਪੰਡਿਤ ਨਹਿਰੂ ਨਾਮਧਾਰੀਆਂ ਦੀਆਂ ਆਜ਼ਾਦੀ ਸੰਗਰਾਮ ਵਿਚ ਕੀਤੀਆਂ ਕੁਰਬਾਨੀਆਂ ਨੂੰ

ਵਡਿਆਉਂਦਾ ਹੈ ਤਾਂ ਨਿਸਚੈ ਹੀ ਗਾਂਧੀ ਨੂੰ ਨਾਮਧਾਰੀਆਂ ਦਾ 'ਅੰਗਰੇਜ਼ਾਂ' ਦੇ ਬਾਈਕਾਟ ਦੀ ਪਹਿਲ ਕਦਮੀ ਦਾ ਪਤਾ ਕਿਉਂ ਹੋਵੇਗਾ। ਨਾਮਧਾਰੀਆਂ ਨੂੰ ਮਾਨਤਾ ਨਾ ਦੇਣ ਪਿਛੇ ਇਕ ਕਾਰਨ ਗਾਂਧੀ ਦੇ ਅੰਦੋਲਨ ਦਾ 'ਅਹਿੰਮਸਕ' ਹੋਣਾ ਹੋ ਸਕਦਾ ਹੈ। ਜੇ ਨਾਮਧਾਰੀਆਂ ਨੂੰ ਪ੍ਰਵਾਨ ਕੀਤਾ ਜਾਵੇ ਤਾਂ 'ਅਹਿੰਸਾ' ਦੀ ਵਿਚਾਰਧਾਰਾ 'ਦੂਸ਼ਤ' ਹੋ ਸਕਦੀ ਹੈ।

ਤੇ ਮੇਰੀ ਜਾਚੇ ਇਹ ਹੈ ਵੀ ਸੱਚ ਕਿ ਜੇ ਨਾਮਧਾਰੀਆਂ ਨੂੰ ਸਾਡੇ ਆਜ਼ਾਦੀ ਸੰਗਰਾਮ ਦੇ ਇਤਿਹਾਸ ਵਿਚ ਬਣਦੀ ਮਾਨਤਾ ਨਹੀਂ ਦਿੱਤੀ ਗਈ ਤਾਂ ਇਸੇ ਕਰਕੇ ਕਿ ਹਰ ਧਿਰ ਦਾ ਇਕ ਆਪਣਾ ਇਤਿਹਾਸ ਤੇ ਆਪਣਾ ਪੱਖ ਹੁੰਦਾ ਹੈ। ਰਾਜ ਕਰਨ ਵਾਲੀ ਜਮਾਤ ਦਾ 'ਆਪਣਾ ਇਤਿਹਾਸ' ਹੈ। ਉਹ ਕਿਸੇ 'ਦੂਜੇ' ਦੀਆਂ ਪਹਿਲ ਕਦਮੀਆਂ ਤੇ ਪ੍ਰਾਪਤੀਆਂ ਨੂੰ ਕਿਵੇਂ ਮੰਨੇ ਤੇ ਮਾਨਤਾ ਦੇਵੇ? ਪਰ ਦੁੱਖ ਦੀ ਗੱਲ ਹੈ ਕਿ ਦੇਸ਼ ਲਈ ਮਰ ਮਿਟਣ ਵਾਲੇ, ਕੁਰਬਾਨੀਆਂ ਦਾ ਲਾਸਾਨੀ ਇਤਿਹਾਸ ਲਿਖਣ ਵਾਲੇ ਤੇ 'ਮੁਕੰਮਲ ਆਜ਼ਾਦੀ' ਦੀ ਜੋਤ ਸਭ ਤੋਂ ਪਹਿਲਾਂ ਜਗਾਉਣ ਵਾਲੇ ਨਾਮਧਾਰੀ ਅੱਜ 'ਦੂਜੇ' ਹੋ ਗਏ ਹਨ। ਦੇਸ਼ ਲਈ ਵੀ, ਪੰਜਾਬ ਲਈ ਵੀ ਤੇ ਸਿੱਖਾਂ ਲਈ ਵੀ। ਸਿੱਖ ਵੀ ਭੁਲ ਗਏ ਹਨ ਕਿ ਉਹ ਸਤਿਗੁਰੂ ਪ੍ਰਤਾਪ ਸਿੰਘ ਹੀ ਸਨ, ਜਿਨ੍ਹਾਂ ਨੇ ਆਪਣੇ ਆਪ ਨੂੰ ਪਿੱਛੇ ਰਖ ਕੇ, ਹਰੇਕ ਕਿਸਮ ਦੀ ਹਉਮੈਂ ਦਾ ਤਿਆਗ ਕਰਕੇ ਸਮੁੱਚੇ ਪੰਥ ਨੂੰ ਇਕਮੁੱਠ ਕਰਨ ਲਈ ਉਪਰਾਲੇ ਕੀਤੇ ਸਨ। ਸਰਵ ਸੰਪਰਦਾਇ ਸੰਮੇਲਨ ਦੇ ਮਾਧਿਅਮ ਰਾਹੀਂ ਪੰਥ ਨੂੰ ਇਕ ਮੰਚ ਤੇ ਖੜ੍ਹੇ ਕਰਨ ਦਾ ਰਾਹ ਵੀ ਨਾਮਧਾਰੀਆਂ ਨੇ ਦਿਖਾਇਆ ਸੀ। ਅੱਜ ਸਿੱਖ ਵੀ ਪਤਾ ਨਹੀਂ ਕਿੰਨ੍ਹੀਆਂ ਫਾੜੀਆਂ ਬਣ ਕੇ ਖਿਲਰੇ ਪਏ ਹਨ। ਆਪਣੀ ਵਿਰਾਸਤ ਨੂੰ ਭੁੱਲਣ ਦਾ ਇਹੋ ਨਤੀਜਾ ਹੁੰਦਾ ਹੈ।

ਜਹਿਰ ਹੈ ਕਿ ਨਾਮਧਾਰੀਆਂ ਦੀ ਇਤਿਹਾਸਕ ਪਹਿਲ ਕਦਮੀ ਤੇ ਵਡੇਰੀ ਦੇਣ ਸਥਾਪਤ ਇਤਿਹਾਸ ਦੀਆਂ ਮਾਲਕ ਜਮਾਤਾਂ ਨੂੰ ਵਾਰਾ ਨਹੀਂ ਖਾਂਦੀ। ਇਸ ਲਈ ਉਹ ਨਾਮਧਾਰੀ ਇਤਿਹਾਸ ਨੂੰ ਵਿਧੀ ਵਤ ਤਰੀਕੇ ਨਾਲ ਪ੍ਰਚਾਰਨਾ ਤੇ ਪ੍ਰਸਾਰਨਾ ਨਹੀਂ ਚਾਹੁੰਦੀਆਂ। ਜਿਥੇ ਨਾਮਧਾਰੀਆਂ ਦੀ ਫੌਰੀ ਮਦਦ ਦੀ ਲੋੜ ਹੋਵੇ ਇਹ ਜਮਾਤਾਂ ਜ਼ਬਾਨੀ ਕਲਾਮੀ ਨਾਮਧਾਰੀ ਦੇਣ ਦੀ ਵਡਿਆਈ ਕਰਨ ਤੋਂ ਵੀ ਨਹੀਂ ਝਿਜਕਦੀਆਂ ਪਰ ਇਸ ਇਤਿਹਾਸ ਨੂੰ ਲੋਕ ਚੇਤਨਾ ਦਾ ਅੰਗ ਬਣਾਏ ਜਾਣ ਦਾ ਚਾਰਾ ਵੀ ਉਨ੍ਹਾਂ ਕਦੀ ਨਹੀਂ ਕੀਤਾ। ਇਹੋ ਹੀ ਕਾਰਨ ਹੈ ਕਿ ਨਾ ਹੀ ਸਕੂਲੀ ਪਾਠਕ੍ਰਮ ਵਿਚ ਤੇ ਨਾ ਹੀ ਯੁਨਵਿਰਸਿਟੀ ਪੱਧਰ ਤੇ ਨਾਮਧਾਰੀ ਇਤਿਹਾਸ ਨੂੰ ਪੜ੍ਹਾਇਆ ਜਾ ਰਿਹਾ ਹੈ ਤੇ ਨਾ ਹੀ ਸਿਲਸਿਲੇ ਵਾਰ ਤਰੀਕੇ ਨਾਲ ਲਿਖਿਆ ਜਾ ਰਿਹਾ ਹੈ। ਇਸ ਵਿਚ ਕਸੂਰ ਸਮੁੱਚੇ ਪੰਜਾਬੀ ਭਾਈਾਰੇ ਦਾ ਵੀ ਹੈ ਤੇ ਉਸ ਚੇਤੰਨ ਵਰਗ ਦਾ ਵੀ ਜੋ ਸਭ ਕੁਝ ਸਮਝਦਾ ਹੋਇਆ ਵੀ ਅੱਜ ਤੱਕ ਖਾਮੋਸ਼ ਹੈ ਤੇ ਇਸ ਅਮੀਰ ਵਿਰਾਸਤ ਨੂੰ ਕਲਮਬੱਧ ਕਰਨ ਦਾ ਉਪਰਾਲਾ ਨਹੀਂ ਕਰ ਰਿਹਾ। ਕਸੂਰ ਨਾਮਧਾਰੀਆਂ ਦਾ ਵੀ ਹੋ ਸਕਦਾ ਹੈ। ਪਰ ਉਨ੍ਹਾਂ ਇਕੱਲਿਆਂ ਦਾ ਹੀ ਕਿਉਂ ਸਾਡਾ ਸਾਰਿਆਂ ਪੰਜਾਬੀਆਂ ਦਾ ਕਸੂਰ ਭਲਾ ਕਿਉਂ ਨਹੀਂ ਕਿ ਅਸੀਂ ਅੱਜ ਤੱਕ ਵਿਧੀ ਵਤ ਨਾਮਧਾਰੀ ਇਤਿਹਾਸ ਦੀ ਪ੍ਰਮਾਣਿਕ ਸਿਰਜਣਾ ਨਹੀਂ ਕਰ ਸਕੇ। ਯੂਨੀਵਰਸਿਟੀਆਂ ਵਿਚ ਨਾਮਧਾਰੀ ਪੰਥ ਜਾਂ ਸਤਿਗੁਰੂ ਰਾਮ ਸਿੰਘ ਦੇ ਨਾਂ ਉਤੇ ਬਣੀਆਂ ਚੇਅਰਾਂ ਵੀ ਪ੍ਰੋਫੈਸਰੀਆਂ ਮਾਣਨ ਤੇ ਮਾਨਣ ਦਾ ਵਸੀਲਾ ਬਣ ਕੇ ਹੀ ਰਹਿ ਗਈਆਂ ਹਨ। ਉਨ੍ਹਾਂ ਵਲੋਂ ਨਾਮਧਾਰੀ ਇਤਿਹਾਸ ਸਿਲਸਿਲੇ ਵਾਰ ਤਰੀਕੇ ਨਾਲ, ਖੋਜ ਕੇ, ਲਿਖ ਕੇ ਕਿਤਾਬੀ ਰੂਪ ਵਿਚ ਪ੍ਰਕਾਸ਼ਤ ਕਰਨ ਦਾ ਕੋਈ ਉਪਰਾਲਾ ਨਹੀਂ ਕੀਤਾ। ਮੈਂ ਇਹ ਸਤਰਾਂ ਆਪਣੇ ਇਸ ਮਹਾਨ

ਇਤਿਹਾਸ ਪ੍ਰਤੀ ਆਪਣੀ ਜ਼ਿੰਮੇਵਾਰੀ ਸਮਝਣ ਸਮਝਾਉਣ ਦੇ ਯਤਨ ਵਜੋਂ ਹੀ ਲਿਖ ਰਿਹਾ ਹਾਂ।

ਨਾਮਧਾਰੀ ਪੰਥ ਕੋਲੋਂ ਬੀਤੇ ਵਿਚੋਂ ਹੀ ਨਹੀਂ ਵਰਤਮਾਨ ਵਿਚ ਵੀ ਬਹੁਤ ਕੁਝ ਸਿੱਖਣ ਸਮਝਣ ਵਾਲਾ ਹੈ। ਮੈਂ ਅਕਸਰ ਆਖਿਆ ਕਰਦਾ ਹਾਂ ਕਿ ਪੰਜਾਬੀ ਕੌਮ ਨੇ ਭਿੰਨ ਭਿੰਨ ਖੇਤਰਾਂ ਵਿਚ ਵਿਅਕਤੀਗਤ ਪੱਧਰ ਤੇ ਸਾਹਿਤ, ਸੰਗੀਤ, ਖੇਡਾਂ, ਫਿਲਮਾਂ ਤੇ ਹੋਰ ਕੋਮਲ ਕਲਾਵਾਂ ਦੇ ਖੇਤਰ ਵਿਚ ਬਹੁਤ ਅਲੋਕਾਰੀ ਪ੍ਰਤਿਭਾਵਾਂ ਪੈਦਾ ਕੀਤੀਆਂ ਹਨ ਪਰ ਪੰਜਾਬੀ ਕੌਮ ਨੇ ਅਜਿਹੀਆਂ ਪ੍ਰਤਿਭਾਵਾਂ ਦੇ ਸਿਰਜਨ ਤੇ ਵਿਗਸਣ ਲਈ ਕਦੀ ਸਮੂਹਿਕ ਤੇ ਸੰਗਠਤ ਉਪਰਾਲੇ ਨਹੀਂ ਕੀਤੇ। ਇਹ ਨਾਮਧਾਰੀ ਪੰਥ ਹੀ ਹੈ, ਜੋ ਹਰੇਕ ਖੇਤਰ ਵਿਚ ਬੀਜ ਰੂਪ ਵਿਚ ਪੁੰਗਰਨ ਵਾਲੀਆਂ ਸੰਭਾਵਾਂ ਪ੍ਰਤਿਭਾਵਾਂ ਨੂੰ ਪਛਾਣ ਕੇ ਉਨ੍ਹਾਂ ਨੂੰ ਸਮੁੱਚੇ ਪੰਥ ਦੀ ਪ੍ਰਤਿਭਾ ਸਮਝ ਕੇ ਅਪਣਾ ਲੈਂਦਾ ਹੈ ਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਮਾਧਿਅਮ ਰਾਹੀਂ ਅਜਿਹੀ ਹੋਣਹਾਰ ਪ੍ਰਤਿਭਾ ਸਮੁੱਚੇ ਨਾਮਧਾਰੀ ਪੰਥ ਦੀ ਪੁੱਤ ਧੀ ਹੋ ਨਿਬੜਦੀ ਹੈ। ਨਿੱਜੀ ਪਰਿਵਾਰ ਦਾ ਬੱਚਾ ਸਮੁੱਚੇ ਨਾਮਧਾਰੀ ਪੰਥਕ ਪਰਿਵਾਰ ਦਾ ਬੱਚਾ ਬਣਕੇ ਸਤਿਗੁਰੂ ਜੀ ਦੀ ਪ੍ਰੇਰਨਾ ਤੇ ਆਸੀਰਵਾਦ ਸਾਲ ਯੋਗ ਅਗਵਾਈ ਲੈ ਕੇ ਸਿਖਰਲੀਆਂ ਬੁਲੰਦੀਆਂ ਵੱਲ ਵਧਣ ਲਗਦਾ ਹੈ। ਸਤਿਗੁਰੂ ਜੀ ਦੇ ਆਸ਼ੀਰਵਾਦ ਨਾਲ ਅਜਿਹੇ ਅਨੇਕਾਂ, ਸਭਾਵਨਾਵਾਂ ਭਰਪੂਰ ਬੀਜ ਅੱਜ ਆਪੋ ਆਪਣੇ ਖੇਤਰਾਂ ਦੇ ਘਣੇ ਛਾਂ ਵਾਲੇ ਫ਼ਲਲਦਾਰ ਰੁਖ ਬਣੇ ਹੋਏ ਹਨ। ਕੀ ਪੰਜਾਬੀ ਭਾਈਚਾਰਾ ਨਾਮਧਾਰੀ ਪੰਥ ਤੋਂ ਆਪਣੀ ਹੋਣਹਾਰ ਪੰਜਾਬੀ ਪ੍ਰਤਿਭਾ ਨੂੰ ਸਮਝਣ, ਸਾਂਭਣ ਤੇ ਸਿਖਿਅਤ ਕਰਨ ਦੀ ਕੌਮੀ ਜ਼ਿੰਮੇਵਾਰੀ ਨੂੰ ਆਪਣੇ ਸਿਰ ਓਟਣ ਲਈ ਤਿਆਰ ਹੋ ਸਕੇਗਾ।

ਪੰਜਾਬ, ਪੰਜਾਬੀ ਤੇ ਸਿੱਖੀ ਦੇ ਨਾਂ ਤੇ ਵੋਟਾਂ ਲੈ ਕੇ ਗੱਦੀਆਂ ਸਾਂਭਣ ਵਾਲੇ ਬੜੇ ਲੋਕ ਨੇ ਪਰ ਪੰਜਾਬ, ਪੰਜਾਬੀ ਜਾਂ ਕੋਮਲ ਕਲਾਵਾਂ ਤੇ ਸਾਹਿਤ ਦੇ ਖੇਤਰ ਨਾਲ ਉਹਨਾਂ ਸਭਨਾਂ ਦਾ ਮੋਹ ਤੇ ਮਾਣ ਦਾ ਰਿਸ਼ਤਾ ਹਮੇਸ਼ਾ ਚਲਾਵਾਂ ਜਿਹਾ ਹੀ ਰਿਹਾ ਹੈ। ਇਹ ਨਾਮਧਾਰੀ ਹੀ ਨੇ ਜੋ ਆਪਣੇ ਪੰਥ ਤੋਂ ਬਾਹਰ ਵੀ ਆਪਣੀਆਂ ਬਾਹਵਾਂ ਲੰਮੀਆਂ ਕਰਕੇ ਅਤੇ ਫੈਲ਼ਾ ਕੇ ਹੋਰ ਖੇਤਰਾਂ ਦੇ ਤਮਾਮ ਲੋਕਾਂ ਤੇ ਜਥੇਬੰਦੀਆਂ ਨੂੰ ਗੱਲ ਨਾਲ ਲਾਉਂਦੇ ਹਨ। ਸਤਿਗੁਰੂ ਪ੍ਰਤਾਪ ਸਿੰਘ ਹੁਰਾਂ ਦਾ ਗੁਰਬਖਸ਼ ਸਿੰਘ ਤੇ ਪ੍ਰੀਤਲੜੀ ਨਾਲ ਰਿਸ਼ਤਾ ਤੇ ਹੁਣ ਵੀ ਲੇਖਕ ਸਭਾਵਾਂ ਤੇ ਅਕਾਦਮੀਆਂ ਲਈ ਦਿਲ ਖੋਲ੍ਹ ਕੇ ਲੰਗਰ ਲਗਾਉਣੇ ਤੇ ਸੇਵਾ ਕਰਨੀ ਤੇ ਲੇਖਕਾਂ ਕਲਕਾਰਾਂ ਦੀ ਕਦਰ ਕਰਨੀ ਨਾਮਧਾਰੀ ਪੰਥ ਤੇ ਗੁਰੂ ਸਾਹਿਬ ਦੀ ਡੂੰਘੀ ਸੰਵੇਦਨਸ਼ੀਲਤਾ ਤੇ ਹੱਸਾਸੀਅਤ ਦੇ ਪ੍ਰਮਾਣ ਹਨ।

ਸਾਨੂੰ ਸਭ ਨੂੰ ਨਾਮਧਾਰੀ ਪੰਥ ਦਾ ਰਿਣੀ ਤਾਂ ਹੋਣਾ ਹੀ ਚਾਹੀਦਾ ਹੈ ਪਰ ਉਨ੍ਹਾਂ ਤੋਂ ਬਹੁਤ ਕੁਝ ਸਿਖਣਾ ਵੀ ਚਾਹੀਦਾ ਹੈ। ਜੋ ਕੁਝ ਉਹ ਨਹੀਂ ਕਰ ਸਕੇ ਜਾਂ ਕਰ ਰਹੇ ਇਹ ਕੁਝ ਉਹ ਆਪ ਆਪਣੇ ਤਜਰਬੇ ਵਿਚੋਂ ਸਿਖ ਜਾਣਗੇ ਤੇ ਕਰਨਗੇ ਵੀ ਅਸੀਂ ਬਤੌਰ ਪੰਜਾਬੀ ਭਾਈਚਾਰੇ ਦੇ ਨਾਮਧਾਰੀ ਪੰਥ ਤੋਂ ਬਹੁਤ ਕੁਝ ਲੈ ਸਕਦੇ ਹਾਂ ਤੇ ਸਾਨੂੰ ਲੈਣਾ ਵੀ ਚਾਹੀਦਾ ਹੈ।